ਟਾਊਨਾਂ ਦੇ ਨਾਂ ਸੁਣੇ ਵੀ ਨਹੀਂ ਸਨ, ਉਹਨਾਂ ਦਾ ਨਕਸ਼ਾ ਬਣਾ ਕੇ ਪੇਸ਼ ਕੀਤਾ ਹੈ। ਆਪਣੇ ਨਿਤਨੇਮ 'ਚ ਕੋਈ ਫਰਕ ਨਹੀਂ ਪੈਣ ਦਿੰਦੇ। ਉਹਨਾਂ ਨੂੰ ਪ੍ਰਣਾਮ ਹੈ। ਐਤਕੀਂ ਜਤਿੰਦਰ ਪਨੂੰ ਜੀ ਦਾ ਵਿਅੰਗ ਲੇਖ ਪੜ੍ਹਿਆ ਬੜਾ ਦਿਲਚਸਪ ਸੀ। ਨਵਾਂ ਜ਼ਮਾਨਾ 'ਚ ਹਰ ਹਫਤੇ ਉਹਨਾਂ ਨੂੰ ਪੜ੍ਹਕੇ ਬੜਾ ਕੁਝ ਪਤਾ ਲੱਗ ਜਾਂਦਾ ਹੈ। ਸੂਬਾ ਹਰਭਜਨ ਸਿੰਘ ਜੀ ਨੂੰ ਲੁਧਿਆਣਾ ਇੰਪਰੂਵਮੈਂਟ ਟਰੱਸਟ ਦੇ ਟਰਸਟੀ ਨਿਯੁਕਤ ਕੀਤਾ ਹੈ। ਜਦੋਂ ਮੈਂ ਇੰਡੀਆ ਗਿਆ ਸਾਂ ਸੂਬਾ ਜੀ ਨੂੰ ਮਿਲਣ ਦਾ ਮੌਕਾ ਮਿਲਿਆ ਸੀ। ਏਡਾ ਵੱਡਾ ਕਾਰੋਬਾਰ ਚਲਦਾ ਹੈ। ਆਦਮੀ ਨੂੰ ਫੁਰਸਤ ਹੀ ਨਹੀਂ ਮਿਲਦੀ। ਪਰ ਸਤਿਗੁਰੂ ਜੀ ਦਾ ਹੱਥ ਉਹਨਾਂ ਦੇ ਸਿਰ ਤੇ ਹੈ। ਆਏ ਸੱਜਣਾਂ ਦਾ ਬੜਾ ਸਤਿਕਾਰ-ਪਿਆਰ ਅਤੇ ਖੁੱਲ੍ਹਾ ਸਮਾਂ ਬਚਨ ਬਿਲਾਸ ਕਰਦੇ ਹਨ। ਜਦੋਂ ਉਹਨਾਂ ਦੇ ਘਰ ਗਏ। ਘਰ ਵਿਚ ਜਾਂਦਿਆਂ ਹੀ ਹਰ ਇਕ ਨੂੰ ਖੁਸ਼ੀ ਹੋਈ। ਮੈਨੂੰ ਉਹਨਾਂ ਦੀ ਮਿਲਣੀ ਨਹੀਂ ਭੁਲੇਗੀ। ਮੈਂ ਉਹਨਾਂ ਨੂੰ ਇਸ ਟਰੱਸਟੀ ਬਣਨ ਦੀ ਲੱਖ-ਲੱਖ ਵਧਾਈ ਪੇਸ਼ ਕਰਦਾ ਹਾਂ। ਬੜੇ ਲੋਕਾਂ ਦਾ ਕੰਮ ਇਮਾਨਦਾਰੀ ਨਾਲ ਨਿਭਾਉਣਗੇ। ਪਿਆਰੇ ਜਗਦੀਸ਼ ਸਿੰਘ ਜੀ Oster Advertisment ਤੇ ਲੁਧਿਆਣੇ ਦਾ ਪਤਾ ਨਹੀਂ ਹੈ। ਜਰੂਰ ਲਿਖ ਦਿਓ ਟੈਲੀਫੂਨ ਹਨ।

*—ਕੇ.ਐਸ. ਭਮਰਾ*
*ਮੇਡਨ ਹੈਡ ਯੂ.ਕੇ.*

ਅਤਿ ਮਿਠੜੇ ਵਰਿਆਮ ਜੀ

ਮੇਰੀ ਸਤਿ ਸ੍ਰੀ ਅਕਾਲ ਕਬੂਲਣ ਤੋਂ ਬਾਦ ਸੋਚਾਂ ਵਿੱਚ ਨਾ ਉਤਰ ਜਾਣਾ ਕਿ ਮੈਂ ਇਹ ਮੀਠੜਾ ਸ਼ਬਦ ਕਿਵੇਂ ਪਹਿਲੀ ਵੇਰ ਜੋੜ ਦਿੱਤਾ ਤੁਹਾਡੇ ਨਾਲ। ਇਹ ਆਪਣੇ ਮਿਸਟਰ ਸਮਾਧਾਨ ਪਾਸੋਂ ਪੁਛ ਲਵੋ। ਮੇਰੇ ਵਿੱਚ ਇਹ ਘਾਟ ਹੈ ਜਦੋਂ ਮੈਂ ਕਿਸੇ ਰਚਨਾ ਦਾ ਅਧਿਅਨ ਕਰਦਾ ਹਾਂ, ਰਚਨੇਤਾ ਦੀ ਤਸਵੀਰ ਆਪਣੇ ਆਪ ਮੇਰੀਆਂ ਪਲਕਾਂ-ਦਰਵਾਜ਼ਿਓ ਅੰਦਰ ਲੰਘ ਆਪਣੀ ਉਸਾਰੀ ਆਰੰਭ ਕਰ ਦੇਂਦੀ ਹੈ। ਤੁਹਾਡੇ ਤੇ ਦਰਸ਼ਨ ਭੀ ਕਰ ਆਇਆਂ ਪਰ ਕਈ ਨੇ ਜਿਵੇਂ ਵਿਰਕ ਜੀ ਜਿਨ੍ਹਾਂ ਦੀ ਸੰਗਤ ਦਾ ਸੁਆਦ ਸਦਾ ਮਾਣੀਦਾ ਹੈ। "ਸੂਲੀਆਂ ਦਾ ਨਾਮ ਛਿੰਦੇ ਸਾਡਿਆਂ ਸਾਹਾਂ ਦੇ ਨਾਲ।" ਆਜ਼ਾਦੀ ਦੇ ਪਾਂਧੀਆਂ ਵਿਚੋਂ ਦੀ ਲੰਘ ਕੇ ਆਏ ਨੇ ਇਹ ਸ਼ਬਦ।

ਪੱਛਮੀ ਸਭਿਆਚਾਰ ਵਿਚ ਘਿਰੇ, ਗੁਰਸਿਖ ਤੇ ਗੁਰਦਾਰਿਆਂ ਵਿੱਚ ਵਿਚਰਨ ਲਈ ਸ. ਨਾਹਰ ਸਿੰਘ ਜੀ ਦੇ ਲੇਖ ਬੜਾ ਸਹਾਰਾ ਸਿੱਧ ਹੁੰਦੇ ਹਨ।

"ਨਾਓ ਪ੍ਰਭਾਤੇ ਸਬਦਿ ਧਿਆਈਐ" ਪੜ੍ਹ ਮੈਨੂੰ ਜਿਵੇਂ ਪਤਾ ਲੱਗਣ ਲੱਗ ਪਿਆ ਹੋਵੇ ਕਿ ਸਵੇਰੇ ੮ ਵਜੇ ਸਾਈਕਲ ਤੇ ਪਹਾੜੀ ਚੜ੍ਹਨ ਦਾ ਸੁਆਦ ਕਿਉਂ ਆਉਂਦਾ ਹੈ।

ਕੋਈ ਵਡਿਆਈ ਨਹੀਂ ਜੇ ਗੁਰਦੁਆਰਾ ਗਜ਼ਟ ਨੇ ਗੁਰੂਦੇਵ ਜੀਆਂ ਨੂੰ ਫਾਦਰ ਆਫ ਨੇਸ਼ਨ ਲਿਖ ਦਿੱਤਾ, ਉਹ ਤੇ ਮਨੁੱਖਤਾ ਦੇ ਪਿਤਾ ਸਨ ਅਜਿਹੇ ਰਾਜ ਜੋਗੀ ਜੋ ਮਨ ਤੇ ਪੂਰਨ ਅਖਤਿਆਰ ਨਾਲ ਹਰ ਕਮਜ਼ੋਰ ਜੀਵ ਅੰਦਰ ਲੋਹੇ ਦੀ ਚਟਾਨ ਨਾਲ ਟਕਰਾਉਣ ਦੀ ਰੂਹ ਫੂਕ ਸਕਦੇ ਹਨ।

"ਅਮਰੀਕਾ ਵਿੱਚ ਸਿੱਖੀ ਲਹਿਰ" ਸ. ਤਰਲੋਚਨ ਸਿੰਘ ਜੀਆਂ ਦੇ ਇਸ ਲੇਖ ਨੇ ਪ੍ਰਦੇਸਾਂ ਵਿੱਚ ਵਸਦੇ ਸਿੱਖਾਂ ਨੂੰ ਜੋਗੀ ਜੀਆਂ ਦੇ ਦਰਸ਼ਨ ਕਰਵਾ ਉਨ੍ਹਾਂ ਦੇ ਬੜਾ ਲਾਗੇ ਲੈ ਆਂਦਾ ਹੈ।

ਵਿਰਕ ਜੀਆਂ ਦਾ ਧੰਨਵਾਦ ਜੋ ਨਾਮਧਾਰੀ ਲੇਖਕ ਕਵੀ ਜਨ—ਸਾਹਿਤਕਾਰਾਂ ਨੂੰ ਪੇਸ਼ ਕਰਨ ਵਿੱਚ ਸਦਾ ਚਿਤਾਂਤੁਰ ਰਹਿੰਦੇ ਹਨ ਓ ਪੂਰੇ ਸਫਲ ਭੀ ਹਨ।

ਐਸ ਵੇਲੇ ਮੇਰੇ ਪਾਸ ਦੋ ਹੀ ਵਿਸ਼ੇਸ਼ ਕਾਰਜ ਹਨ ਆਪਣੇ ਆਪ ਦਾ ਖਿਆਲ ਰਖਣਾ ਖਾਸ ਕਰ ਆਪਣੇ ਘੋੜੇ ਦਾ ਜਿਸ ਉਤੇ ਸਦਾ ਸਵਾਰੀ ਕਰਨੀ ਹੈ। ਇਸਦਾ ਤਕੜੇ ਰਹਿਣਾ ਲੋੜ ਪਿਆਂ ਰੇਸਾਂ ਲਈ ਭੀ ਤਿਆਰ ਰਹਿਣਾ ਬੜਾ ਜ਼ਰੂਰੀ ਹੈ। ਇਹ ਪਿਆਰ ਐਨਾ ਵਧ ਗਿਆ ਹੈ ਜਿਸ ਦਾ ਪਸਾਰ ਕਰਨ ਲਈ ਮੈਨੂੰ ਵਕਤ ਤੇ ਧਨ ਲਾ ਦੇਣ ਵਿੱਚ ਭੀ ਕੋਈ ਦਰੇਗ ਨਹੀਂ। ਏਥੇ ਜ਼ਰੂਰਤ ਐਨੀ ਮਹਿਸੂਸ ਕਰ ਰਿਹਾਂ ਕਿ ਆਪਣੇ ਹਰ ਸਿੱਖ ਬੱਚੇ ਨੂੰ ਬਲਵਾਨ ਦੇਖਣਾ ਮੇਰੀ ਤੜਪਣਾ ਦਾ ਵੱਡਾ ਭਾਗ ਬਣ ਗਏ ਹਨ।

ਮਾਨਸਕ ਬਲ ਲਈ ਗੁਰਬਾਣੀ ਤੋਂ ਵੱਡੀ ਕੋਈ ਔਖਧ ਨਹੀਂ ਤੇ ਕੁਝ ਸਾਡੇ ਧਾਰਮਕ ਅਸੂਲ ਜੇ ਆਪਣਾਏ ਜਾਣ ਤੇ ਸਾਨੀ ਕੋਈ ਨਹੀਂ।

ਇਸੇ ਲਈ ਸਿਡਨੀ ਵਿੱਚ ਸਪੋਰਟਸ ਦਾ ਢੰਡੋਰਾ ਮੈਂ ਸਦਾ ਹੀ ਦੇਂਦਾ ਚਲਾ ਆ ਰਿਹਾਂ, ਇਥੇ ਵਿਰੋਧ ਭੀ ਬੜਾ ਹੈ। ਇਕ ਤੇ ਕੂਕੇ ਨਾਮ ਤੋਂ ਹੀ ਸ਼ਰਾਬੀ ਸੰਗਤ ਤੜਪ ਉਠਦੀ ਹੈ ਤੇ ਹੈਨ ਸਭ ਨਹੀਂ ਤੇ ਬਹੁਤੇ ਅਜਿਹੇ ਹੀ।

ਜਿੱਥੇ ਸਪੋਰਟਸ ਹੋਵੇ ਪਹੁੰਚ ਜਾਈਦਾ ਹੈ। ਸਾਡੇ ਗਰੁਪ ਨੇ ਪਿੱਛੇ ਜਹੇ ਇਕ ਢੇਰ ਚਿਰ ਰੁਕਿਆ "ਵੌਲੀਵਾਲ" ਟੂਰਨਾਮੈਂਟ ਕਰਵਾਇਆ ਸੀ ਜਿਸਨੂੰ ਚੰਗੀ ਤਰ੍ਹਾਂ ਬਿਆਨ ਕੇ ਮੈਂ ਲੋਕਲ ਅਖਬਾਰਾਂ ਲਈ ਤਿਆਰ ਕੀਤਾ ਸੀ ਤੇ ਭੇਜਿਆ ਭੀ। ਉਹ ਵਰਿਆਮ ਨੂੰ ਭੀ ਕੁਝ ਤਸਵੀਰਾਂ ਸਹਿਤ ਭੇਜ ਰਿਹਾਂ ਜੇ ਜਚੇ ਪ੍ਰਯੋਗ ਵਿੱਚ ਲੈ ਆਉਣਾ।

ਮਹੀਨਾ ਭਰ ਕੰਪਿਊਟਰ ਤੇ ਕਾਫੀ ਮਸਰੂਫ ਰਿਹਾਂ ਹੁਣ ਕੁਝ ਵਿਹਲ ਨਜ਼ਰ ਆ ਰਹੀ ਹੈ ਉਸ ਵਲੋਂ। ਵੈਸੇ ਵਾਧੂ ਸੌਣ ਤੇ ਅਰਾਮ ਦੇ ਮੈਂ ਹੱਕ ਵਿੱਚ ਨਹੀਂ।

ਸਿਡਨੀ ਵਿੱਚ ਅਖਬਾਰਾਂ ਦੀ ਗਿਣਤੀ ਹੁਣ ਦੋ ਹੋ ਗਈ ਹੈ—ਪੰਜਾਬੀ ਵਿੱਚ। ਗੁਰਦੁਆਰਿਆਂ ਵਾਲੇ ਭੀ ਨਿਊਜ਼ ਲੈਟਰ ਕੱਢਦੇ ਰਹਿੰਦੇ ਹਨ। ਪੰਜਾਬੀ ਬੋਲਣ ਤੇ ਸਿੱਖਣ ਦਾ ਅੰਗ੍ਰੇਜ਼ੀ ਵਿੱਚ ਪਰਾਪੋਗੰਡਾ ਹੋ ਰਿਹਾ ਹੈ।

ਗੌਰਮੈਂਟ ਮੇਰੀ ਸਚਾਈ ਨੂੰ ਸਵੀਕਾਰ ਤੇ ਆਪਣੀ ਗਲਤੀ ਨੂੰ ਮੰਨ ਗਈ ਹੈ। ਹੁਣ ਗਲ ਮੁਆਵਜ਼ੇ ਦੀ ਹੈ।

ਬਾਕੀ ਸਭ ਸੁੱਖ ਸਾਂਦ ਹੈ। ਬੁੱਧ ਮੇਰਾ ਆਖਰੀ ਪਿੜਾਂ ਤੇ ਹੈ ਪਰ ਮੁੱਕਿਆ ਨਹੀਂ। ਸਮਾਪਤੀ ਤੇ ਵਤਨ ਫੇਰੀ ਦੀ ਯੋਜਨਾ ਧਿਆਨ ਵਿੱਚ ਲਿਆਂਦੀ ਜਾਵੇਗੀ। ਬਾਕੀ ਫੇਰ.....

*ਦਲਬੀਰ ਸਿੰਘ ਤਰਸ*
*ਸਿਡਨੀ ਅਸਟ੍ਰੇਲੀਆ*

# ਸਮਾਚਾਰ ਦਰਸ਼ਨ



੧੫ ਅਗਸਤ ੨੦੦੩ ਆਜ਼ਾਦੀ ਸਮਾਰੋਹ ਨਵਾਂ ਸ਼ਹਿਰ ਵਿੱਚ ਬਾਲ ਪਹਿਲਵਾਨ ਸ. ਰਾਜਬੀਰ ਸਿੰਘ ਗਿੱਲ ਨਾਮਧਾਰੀ, (ਸਪੁੱਤਰ ਸ. ਗੁਰਦੀਪ ਸਿੰਘ ਕਾਨੂੰਗੋ) ਸ੍ਰੀ ਮਹਿੰਦਰ ਸਿੰਘ ਕੇ. ਪੀ. ਕੈਬੀਨਟ ਮੰਤਰੀ ਪੰਜਾਬ ਪਾਸੋਂ ਵਿਸ਼ੇਸ਼ ਸਨਮਾਨ ਪ੍ਰਾਪਤ ਕਰਦੇ ਹੋਏ। ਨਾਲ ਸ. ਐਸ. ਐਸ. ਸੰਧੂ ਡੀ. ਸੀ. ਅਤੇ ਮਿਸ ਨੀਰਜਾ ਐਸ. ਐਸ.ਪੀ. ਨਵਾਂ ਸ਼ਹਿਰ ਖੜੇ ਹਨ।

ਕੈਨੇਡਾ ਤੋਂ ਆਏ ਸ਼ਾਇਰ ਅਤੇ ਗਾਇਕ ਇਕਬਾਲ ਰਾਮੂਵਾਲੀਆ ਨਾਲ ਪੰਜਾਬੀ ਲੇਖਕ ਸਭਾ ਜਲੰਧਰ ਵਲੋਂ ਪਿਛਲੇ ਦਿਨੀਂ ਰੂ-ਬ-ਰੂ ਪ੍ਰੋਗਰਾਮ ਸਮੇਂ ਸ.ਜਗਦੀਸ਼ ਸਿੰਘ ਵਰਿਆਮ, ਪ੍ਰੋ. ਜਾਗੀਰ ਸਿੰਘ ਕਾਹਲੋਂ, ਸ. ਇਕਬਾਲ ਰਾਮੂਵਾਲੀਆ, ਬਾਬਾ ਭਗਤ ਸਿੰਘ ਬਿਲਗਾ, ਡਾ. ਵਰਿਆਮ ਸਿੰਘ ਸੰਧੂ ਅਤੇ ਪ੍ਰੋ. ਪਿਆਰਾ ਸਿੰਘ ਭੋਗਲ।





ਪੰਜਾਬੀ ਲੇਖਕ ਸਭਾ ਜਲੰਧਰ ਵਲੋਂ ਨਾਵਲਕਾਰ ਮੋਹਨ ਕਾਹਲੋਂ ਨਾਲ ਗਲਾਂ ਬਾਤਾਂ ਪ੍ਰੋਗਰਾਮ ਸਮੇਂ ਪ੍ਰੋ. ਜਗੀਰ ਕਾਹਲੋਂ, ਡਾ ਵਰਿਆਮ ਸਿੰਘ ਸੰਧੂ, ਜਗਦੀਸ਼ ਸਿੰਘ ਵਰਿਆਮ, ਮੋਹਨ ਕਾਹਲੋਂ, ਸ. ਜਗਜੀਤ ਸਿੰਘ ਆਨੰਦ, ਡਾ. ਰਵਿੰਦਰ ਭੱਠਲ ਅਤੇ ਪ੍ਰੋ. ਗੁਰਭਜਨ ਗਿੱਲ।

Registered No. PB (0016) 2003 MONTHLY WARIAM Ladowali Road, Jalandhar-144 001
Regd. RNI No. 26453/75 October -2003



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ, ਕੀਤਾ
ਫੋਨ : 2222543, ਨਿਵਾਸ : 2456289